## ਗਜਗਾਹ ਬਾਰੇ

ੴ ਸਤਿਗੁਰਪ੍ਰਸਾਦਿ ॥

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥ [੧]

ਸ਼ੰਕਾਵਾਦੀ ਸਜਨ : - ਏਥੇ ਤਖ਼ਤ ਸਾਹਿਬ ਅੰਦ੍ਰ ਸਿੰਘਾਸਨ ਤੇ ਏਕ ਦੇਵੀ ਦੀ ਮੂਰਤੀ ਰਖੀ ਹੁਈ ਹੈ, ਜੇੜ੍ਹੀ ਕਿ ਅ੍ਰਦਾਸੇ ਕੇ ਵਕਤ ਖੜ੍ਹੀ ਕਰਕੇ ਪੁਜਾਰੀ ਸਿੰਘ ਸਮਾਪਤੀ ਤੋਂ ਬਾਦ ਟੱਲ ਬਜਾਉਂਦੇ ਹਨ । ਉਤਰ : - ਨਹੀਂ ਭਾਈ ਸ਼ੰਕਾਵਾਦੀ, ਏਹ ਦੇਵੀ ਦੀ ਮੂਰਤੀ ਨਹੀਂ ਹੈ । ਇਸ ਦਾ ਨਾਮ ਗਜਗਾਹ ਹੈ । ਸ਼ੰਕਾਵਾਦੀ ਸਜਨੋ, ਜੇ ਤੁਹਾਨੂੰ ਪਤਾ ਲਗ ਜਾਇ ਕਿ ਦਸ਼ਮੇਸ਼ ਪਿਤਾ ਜੀ ਦੇ ਹੱਥ ਦੀ ਨਿਸ਼ਾਨੀ ਹੈ, ਤਾਂ ਤੁਸੀਂ ਮਥਾ ਟੇਕਦੇ-ਟੇਕਦੇ ਤੁਹਾਡਾ ਦਿਲ ਨਹੀਂ ਰਜੇਗਾ । ਆਓ ਭਾਈ ਸ਼ੰਕਾਵਾਦੀ ਸਜਨੋ, ਜੇ ਆਪਾਂ ਖੋਜ ਕਰੀਏ ਕਿ ਏਹ ਗਜਗਾਹ ਗੁਰੂ ਸਾਹਿਬ ਜੀ ਨੇ ਕਿਸ ਨੂੰ ਬਖ਼ਸ਼ੀ ਸੀ, ਉਸ ਤੋਂ ਬਾਦ ਕਿਸ ਤ੍ਰਾਂ ਤਖ਼ਤ ਸ੍ਰੀ ਹਜ਼ੂਰ ਸਾਹਿਬ ਪੁਜੀ ਔਰ ਕਿਸਤਰ੍ਹਾਂ ਮਹਾਰਾਜ ਦੇ ਸਿੰਘਾਸਨ ਤੇ ਸੁਸ਼ੋਭਿਤ ਕੀਤੀ ਗਈ । ਇਸਦਾ ਖ਼ੁਲਾਸਾ ਵਰਨਨ ਅਕਾਲੀ ਕੌਰ ਸਿੰਘ ਜੀ ਨੇ ਹਜ਼ੂਰੀ ਸਾਥੀ ਨਾਮੀ ਅਪਨੀ ਪੁਸਤਕ ਵਿਚ ਇਸਤਰ੍ਹਾਂ ਦ੍ਰਸਾਇਆ ਹੈ । ਸਫ਼ਾ ੧੪੭ ਤੋਂ ਸੰਗਤਾਂ ਪੜ ਕੇ ਭਲੀ ਪ੍ਰਕਾਰ ਜਾਨ ਸਕਦੀਆਂ ਹਨ । ਇਥੇ ਚੇਤਾਵਨੀ ਮਾਤ੍ਰ ਹੀ ਦਰਸਾਉਨ ਦੀ ਕੋਸ਼ਿਸ਼ ਕੀਤੀ ਗਈ ਹੈ । ਹਜ਼ੂਰੀ ਸਾਥੀ ਤੋਂ ਪ੍ਰਕਰਨ ਆਰੰਭ, ਬਾਬਾ ਮਾਨ ਸਿੰਘ ਜੀ ਨੂੰ ਨਿਹੰਗ ਕਹਿਕੇ ਬਖ਼ਸ਼ਿਆ । ਏਹ ਹਮੇਸ਼ਾ ਸੁਰਮਈ ਬਾਣੇਦੇ ਉਸੀ ਪਹੇਰ ਵਾਲੀ ਸ਼ਕਲ ਵਿਚ ਧਾਨੀ (ਪਾਬੰਦ) ਰਹਿਕੇ ਹੋਰਨਾਂ ਨੂੰ ਭੀ ਨਿਹੰਗ ਬਨਾਂਦੇ ਸੀ । ਏਹ ਬਾਬਾ ਜੀ ਬਹੁਤ ਸਮੇਂ ਤਕ ਮਹਾਰਾਜ ਦੇ ਹਜ਼ੂਰੀ ਜੁੱਧ-ਜੰਗਾਂ ਵਿਚ ਸ਼ਾਮਿਲ ਰਹੇ, ਪਰੰਤੂ ਦਖਨ ਆਵਨ ਤੋਂ ਪਿਛੋਂ ਥੋੜੇ ਹੀ ਦਿਨਾਂ ਬਾਦ ਸਰਹੰਦ ਸ਼ਹਿਰ ਦੇ ਉਜੜਨ ਪਿਛੋਂ ਬਾਬਾ ਫ਼ਤ੍ਹੇ ਸਿੰਘ ਜੀ ਦੇ ਅੰਗੀਠੇ ਤੇ ਯਾਦਗਾਰ ਦੀ ਸੇਵਾ ਕਰਦੇ-ਕਰਦੇ ਕਮਰਕਸੇ ਕਰ ਗਏ । ਇਨ੍ਹਾਂ ਦੇ ਜਾਂ-ਨਸ਼ੀਨ ਜਿਸ ਗੁਰਬਖ਼ਸ਼ ਸਿੰਘ ਨਿਹੰਗ ਨੂੰ ਖ਼ਾਲਸੇ ਨੇ ਮੁਕੱਰਰ ਕੀਤਾ, ਉਸੀ ਨਾਮ ਦੇ ਹੋਰ ਭੀ ਸਿੰਘ ਹੋਨ ਕਰਕੇ ਤੇ ਇਨ੍ਹਾਂ ਦੇ ਗਜਗਾਹ ਦੇ ਧਾਰਨੀ ਹੋਣਿ ਕਰਕੇ ਗਜਗਾਹ ਸਿੰਘ ਨਾਮ ਮਸ਼ਹੂਰ ਹੋ ਗਯਾ । ਪਰੰਤੂ ਜਦ ਇਨ੍ਹਾਂ ਨੂੰ ਪਤਾ ਲਗਾ ਕਿ ਗੁਰ ਦਸ਼ਮੇਸ਼ ਜੀ ਜੋਤੀ ਜੋਤਿ ਸਮਾ ਗਏ ਹਨ, ਤਦ ਤੋਂ ਏਹ ਅੰਗੀਠੇ ਸਾਹਿਬ ਦੇ ਪਹਿਰੇ ਤੇ ਹੋਰ ਸਿੰਘ ਟਿਕਾ ਕੇ ਤੇ ਅਪਨੇ ਮਨਮੇਲੀ ਦੂਜੇ ਅਕਾਲੀ ਗੁਰਬਖ਼ਸ਼ ਸਿੰਘ ਨਿਹੰਗ ਸਮੇਤ ਕੁਛ ਹੋਰ ਫ਼ੌਜਾਂ ਸਣੇ ਹਜ਼ੂਰ ਸਾਹਿਬ ਪੁਜ ਗਏ ਸਨ । ਇਥੇ ਹੀ ਜਦ ਸ੍ਰਕਾਰ ਅਕਲ-ਕਲਾ ਸਿੰਘ ਜੀ ਨਾਲ ਸ੍ਰੀ ਸਾਹਿਬ ਤਕ ਨੌਬਤ ਪੁਜੀ ਤੇ ਫ਼ਤੇ ਗਜਾ ਗਏ । ਤਦ ਏਨਾਂ ਵਾਲਾ ਗਜਗਾਹ ਗੁਰੂ ਕੇ ਤਖ਼ਤ ਦੀ ਹਜ਼ੂਰੀ ਵਿਚ 'ਜਿਸ ਕੀ ਵਸਤ ਤਿਸ ਆਗੈ ਰਾਖੈ' ਕਹਿ ਕੇ ਹਾਜ਼ਰ ਕਰਕੇ ਅਕਾਲੀ ਗੁਰਬਖ਼ਸ਼ ਸਿੰਘ ਜੀ ਨਿਹੰਗ ਨਗੀਨਾਘਾਟ ਜਾ ਸਜੇ । ਤਦ ਤੋਂ ਏਹ ਗਜਗਾਹ ਦੇ

---

[੧] ਸੂਹੀ ਮਹਲਾ ੫ ਗੁਣਵੰਤੀ, ਪੰਨਾ ੭੬੩, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ।

ਦੀਦਾਰੇ ਖ਼ਾਲਸਾ ਜੀ ਇਥੇ ਹੀ ਵਿਸ਼ੇਸ਼ਤਾ ਨਾਲ ਕਰਦੇ ਹਨ । ਜਿਸ ਦਰਸ਼ਕ ਨੂੰ ਅਜੇ ਭੀ ਇਸ ਦੇ ਦੇਵੀ ਹੋਨ ਦਾ ਸੰਦੇਹ ਹੈ, ਓਹ ਕਿਰਪਾ ਕਰਕੇ ਦੀਪਮਾਲਾ ਦੇ ਮਹਿਲੇ ਪ੍ਰ ਹਜ਼ੂਰ ਸਾਹਿਬ ਪੁਜ ਕੇ ਚੰਗੀ ਤ੍ਰਾਂ ਦਰਸ਼ਨ ਪਰਸ ਕਰਕੇ ਅਪਨਾ ਭਰਮ ਨਿਵਰਤ ਕਰ ਲਵੇ, ਕਿਉਂਕਿ ਉਸ ਦਿਨ ਏਹ ਬਾਹਰਲੇ ਤਖ਼ਤ ਸਾਹਿਬ ਤੇ ਕਢ ਕੇ ਸਜਾਏ ਜਾਂਦੇ ਹਨ ਅਤੇ ਔਰ ਭੀ ਬਹੁਤੇ ਸ਼ਸ਼ਤ੍ਰ ਅਸਤ੍ਰ ਬਾਹਰ ਨਿਕਲਦੇ ਹਨ । ਇਸ ਗਜਗਾਹ ਦੇ ਜਿਸ ਵੇਲੇ ਦਰਸ਼ਨ ਕਰਾਏ ਜਾਂਦੇ ਹਨ, ਉਸ ਵੇਲੇ ਕਲਗੀ ਭੀ ਐਨ ਸਾਮਨੇ ਬ੍ਰੋਬਰ ਕਰ ਕੇ ਟਿਕਾਈ ਜਾਂਦੀ ਹੈ, ਜੋ ਸ੍ਰੀਮਾਨ ਬਾਬਾ ਨਾਰਾਇਣ ਸਿੰਘ ਜੀ ਪੁਜਾਰੀ ਦੇ ਭਾਨਜੇ ਸ੍ਰਦਾਰ ਕਿਸ਼ਨ ਸਿੰਘ ਨੇ ਭੇਟਾ ਕੀਤਾ ਹੈ ।